

੧ੴ ਸਤਿਗੁਰ ਪ੍ਰਸਾਦਿ॥

ਟ੍ਰੈਕਟ ਨੰ.
50

# ਬਾਬਾ ਆਖੈ ਹਾਜੀਆਂ



ਪ੍ਰਕਾਸ਼ਕ

## ਗੁਰਮਤਿ ਪ੍ਰਚਾਰ ਸਭਾ

੧ ਆਲਾ

| ਨਵੰਬਰ | ਸੰਮਤ ਖਾਲਸਾ | ਤੀਜੀ ਵਾਰ |
|---|---|---|
| 1995 | 297 | 20000 |

ਭੇਟਾ - ਆਪ ਪੜ੍ਹ ਕੇ ਹੋਰਨਾਂ ਨੂੰ ਪੜ੍ਹਾਓ।

# ਲੰਗਰ ਦੋ ਪ੍ਰਕਾਰ ਦਾ

ਪਰਸ਼ਾਦੇ ਅਤੇ ਦਾਲ-ਸਬਜ਼ੀ ਵਾਲੇ ਲੰਗਰ ਦੀ ਮਹਾਨਤਾ ਆਪਣੇ ਥਾਂ ਤੇ ਹੈ ਹੀ ਪਰ ਧਰਮ ਪ੍ਰਚਾਰ ਵਾਲੇ ਲਿਟਰੇਚਰ ਦੇ ਲੰਗਰ ਦੀ ਮਹਾਨਤਾ ਆਪਣੇ ਥਾਂ ਜਿਥੇ ਇਕ ਨਵੇਕਲੀ ਹੈ, ਉਥੇ ਬੜੀ ਮਹਾਨ ਵੀ ਹੈ।

ਇਸ ਲੰਗਰ ਵਿਚ ਮਿਲਿਆ, ਗੁਰੂ ਦੀ ਕੋਈ ਗੱਲ ਦਰਸਾਉਣ ਵਾਲਾ ਛੋਟਾ ਜਿਹਾ ਟ੍ਰੈਕਟ, ਜਿਸ ਨੂੰ ਘਰ ਦੇ ਸਾਰੇ ਜੀਅ ਵਾਰੋ ਵਾਰੀ ਪੜ੍ਹ ਸੁਣ ਕੇ ਲਾਭ ਉਠਾ ਸਕਦੇ ਹਨ ਉਥੇ ਇਹ ਛੋਟਾ ਜਿਹਾ ਟ੍ਰੈਕਟ ਤੁਰਦਾ ਤੁਰਦਾ ਕਿਥੋਂ ਦਾ ਕਿਥੇ ਪੁਜ ਜਾਂਦਾ ਹੈ।

ਜਿਥੇ ਵੀ ਇਹ ਪੁਜਦਾ ਹੈ ਉਥੇ ਹੀ ਗੁਰੂ ਦਾ ਉਪਦੇਸ਼, ਗੁਰੂ ਦੀ ਦਸੀ ਮਰਿਯਾਦਾ, ਗੁਰੂ ਦਾ ਸੁਨੇਹਾ ਢੰਡੋਰੇ ਵਜੋਂ ਦੇਂਦਾ ਹੈ ਅਤੇ ਪੜ੍ਹਨ-ਸੁਣਨ ਵਾਲਿਆਂ ਨੂੰ ਸੁਚੇਤ ਕਰਦਾ ਹੋਇਆ ਜੀਵ ਨੂੰ ਆਪਣੇ ਅਸਲੇ ਦੀ ਪਹਿਚਾਣ ਕਰਾਉਣ ਲਈ ਪ੍ਰੇਰਦਾ ਹੈ। ਇਸ ਤਰ੍ਹਾਂ ਇਸ ਦਾ ਅਸਰ ਵੀ ਦੇਰ ਤਕ ਰਹਿੰਦਾ ਹੈ ਅਤੇ ਦੁਬਾਰਾ, ਤਿਬਾਰਾ— ਅਰਥਾਤ ਕਈ ਵਾਰ ਪੜ੍ਹਨ-ਸੁਣਨ ਸਮਝਣ ਦਾ ਅਵਸਰ ਪ੍ਰਦਾਨ ਕਰਦਾ ਹੈ।

ਇਸ ਤਰ੍ਹਾਂ ਇਹ ਗੁਰੂ ਦੇ ਨੇੜੇ ਹੋਣ ਦਾ ਇਕ ਬੜਾ ਵੱਡਾ ਸਾਧਨ ਹੈ। ਜੋ ਇਸ ਦੀ ਮਹਾਨਤਾ ਨੂੰ ਸਮਝਦੇ ਹਨ ਉਹ ਆਪਣੀ ਨੇਕ ਕਮਾਈ ਵਿਚੋਂ ਹਰ ਮਹੀਨੇ ਕੁਝ ਨ ਕੁਝ ਖਰਚ ਕੇ ਇਸ ਦੀਆਂ 100-50 ਕਾਪੀਆਂ ਮੰਗਵਾ ਕੇ ਆਪਣੇ ਆਲੇ-ਦੁਆਲੇ ਅਤੇ ਦੂਰ ਨੇੜੇ ਸਾਕ-ਸਨੇਹੀਆਂ ਵਿਚ ਵੰਡਣ-ਵੰਡਾਉਣ ਦੀ ਸੇਵਾ ਕਰਦੇ ਹਨ ਤੇ ਕਰਦੇ ਰਹਿਣਗੇ।

---

ਨੋਟ- ਇਹ ਟ੍ਰੈਕਟ 40/ ਰੁ. ਸੈਂਕੜਾ ਦੇ ਹਿਸਾਬ ਮੰਗਵਾਉਣ ਲਈ ਭੇਟਾ
ਸ. ਦੀਦਾਰ ਸਿੰਘ, ਸੀ-129, ਵਿਕਾਸ ਕਾਲੋਨੀ, ਪਟਿਆਲਾ ਨੂੰ ਭੇਜੋ ਜੀ।
ਮਨੀਆਰਡਰ ਕੂਪਨ ਤੇ ਆਪਣਾ ਨਾਂ, ਪਤਾ ਜ਼ਰੂਰ ਲਿਖੋ ਜੀ।

# ਬਾਬਾ ਆਖੈ ਹਾਜੀਆਂ
# ਸ਼ੁਭ ਅਮਲਾਂ ਬਾਝਹੁ ਦੋਨੋ ਰੋਈ

ਗੁਰੂ ਨਾਨਕ ਸਾਹਿਬ ਆਪਣੇ ਪਰਚਾਰ ਦੌਰੇ (ਚੌਥੀ ਉਦਾਸੀ) ਸਮੇਂ ਪਛਮ ਦੇ ਦੇਸ਼ਾਂ, ਮੱਕਾ-ਮਦੀਨਾ ਵਲ ਗਏ। ਅਰਬ ਦੇਸ਼ਾਂ ਵਿਚ ਇਹ ਦੋਵੇਂ। ਸ਼ਹਿਰ ਮੁਸਲਮਾਨਾਂ ਦੇ ਬਹੁਤ ਵੱਡੇ ਤੀਰਥ ਕਰਕੇ ਜਾਣੇ ਜਾਂਦੇ ਹਨ।

ਭਾਈ ਸਾਹਿਬ ਗੁਰਦਾਸ ਜੀ ਦੇ ਕਥਨ ਅਨੁਸਾਰ ਉਸ ਯਾਤਰਾ ਸਮੇਂ ਗੁਰੂ ਜੀ ਦਾ ਪਹਿਰਾਵਾ ਇਸ ਤਰ੍ਹਾਂ ਸੀ :—

ਬਾਬਾ ਫਿਰਿ ਮਕੇ ਗਇਆ,
ਨੀਲ ਬਸਤ੍ਰ ਧਾਰੇ ਬਨਵਾਰੀ।
ਆਸਾ ਹਥ ਕਿਤਾਬ ਕਛਿ
ਕੂਜਾ ਬਾਂਗ ਮੁਸਲਾਧਾਰੀ।
ਬੈਠਾ ਜਾਇ ਮਸੀਤ ਵਿਚ
ਜਿਥੈ ਹਾਜੀ ਹਜਿ ਗੁਜ਼ਾਰੀ
ਜਾ ਬਾਬਾ ਸੁਤਾ ਰਾਤਿ ਨੋ
ਵਲਿ ਮਹਿਰਾਬੇ ਪਾਇ ਪਸਾਰੀ।

ਮੱਕੇ ਸ਼ਹਿਰ ਦੇ ਕਾਅਬੇ (ਮੁਸਲਮਾਨਾਂ ਦਾ ਧਾਰਮਕ ਮੰਦਰ) ਦੀ ਪਰਕਰਮਾ ਵਿਚ ਗੁਰੂ ਸਾਹਿਬ ਰਾਤ ਨੂੰ ਕਾਅਬੇ ਵਿਚਲੇ ਮਹਿਰਾਬ (ਮਸੀਤ ਵਿਚਲੀ ਇਕ ਡਾਟ) ਵਲ ਪੈਰ ਕਰਕੇ ਲੇਟ ਗਏ।

ਫਜਰ (ਪਿਛਲੀ ਰਾਤ—ਸਵੇਰੇ ਸਵੇਰੇ) ਦੀ ਨਿਮਾਜ਼ ਤੋਂ ਪਹਿਲਾਂ ਉਸ ਥਾਂ ਦੀ ਸੇਵਾ-ਸਫਾਈ ਕਰਨ ਵਾਲਾ 'ਜੀਵਣ' ਨਾਂ ਦਾ ਮੁਸਲਮਾਨ ਜੋ ਭਾਰਤ ਵਿਚੋਂ ਜਾਕੇ ਉਥੇ ਹੀ ਰਹਿ ਰਿਹਾ ਸੀ, ਨੇ ਗੁਰੂ ਪਾਤਸ਼ਾਹ ਨੂੰ ਜਦ ਕਾਅਬੇ ਵਲ ਲੱਤਾਂ ਕਰਕੇ ਸੁੱਤਾ ਪਿਆ ਦੇਖਿਆ ਤਾਂ ਉਸ ਨੂੰ ਬੜਾ ਗੁਸਾ ਚੜ੍ਹਿਆ।

ਯਾਦ ਰਵੇ ! ਮੁਸਲਮਾਨਾਂ ਵਿਚ ਨਿਮਾਜ਼ ਮੱਕੇ (ਪੱਛਮ) ਵਲ ਮੂੰਹ ਕਰ ਕੇ ਪੜ੍ਹੀ ਜਾਂਦੀ ਹੈ। ਉਹ ਲੋਕ ਮੱਕੇ ਵਲ ਲੱਤਾਂ ਕਰਨਾ ਖਾਸ ਕਰਕੇ

ਮੱਕੇ ਵਿਚਲੇ ਕਾਅਬੇ ਵਲ ਲੱਤਾਂ ਕਰਨਾ ਬੜੀ ਬੇਅਦਬੀ ਅਤੇ ਗੁਸਤਾਖੀ ਸਮਝਦੇ ਹਨ। ਇਸੇ ਕਰਕੇ ਜੀਵਣ ਗੁਸੇ ਵਿਚ ਗੁਰੂ ਜੀ ਨੂੰ ਲੱਤ ਮਾਰ ਕੇ ਕਹਿਣ ਲੱਗਾ ਕਿ ਤੂੰ ਕਿਹੜਾ ਕਾਫਰ ਹੈਂ, ਜੋ ਇਥੇ ਖੁਦਾ (ਰਬ) ਦੇ ਘਰ ਵਲ ਪੈਰ ਕਰ ਕੇ ਸੁੱਤਾ ਪਇਆ ਹੈਂ ?

ਇਸ ਘਟਨਾ ਦਾ ਜ਼ਿਕਰ ਵੀ ਭਾਈ ਸਾਹਿਬ ਜੀ ਨੇ ਆਪਣੀਆਂ ਵਾਰਾਂ ਵਿਚ ਇਉਂ ਕੀਤਾ ਹੈ:—

ਜੀਵਣਿ ਮਾਰੀ ਲਤਿ ਦੀ
ਕੇਹੜਾ ਸੁੱਤਾ ਕੁਫਰ ਕਫਾਰੀ?
ਲਤਾਂ ਵਲਿ ਖੁਦਾਇ ਦੇ
ਕਿਉਂ ਕਰਿ ਪਇਆ ਹੋਇ ਬਜਿਗਾਰੀ।

ਉਸ ਦੀ ਲੱਤ ਲੱਗਣ ਨਾਲ ਗੁਰੂ ਜੀ ਅੱਖਾਂ ਮਲਦੇ ਹੋਏ ਜੀਵਣ ਵਲ ਤੱਕੇ ਅਤੇ ਬੋਲੇ, 'ਭਲੇ ਲੋਕ! ਕੀ ਹੋਇਆ ਹੈ?'

ਜਦ ਉਸ ਨੇ ਆਪਣੀ ਗੱਲ ਫਿਰ ਦੁਹਰਾਈ ਤਾਂ ਆਪ ਇਕ ਅੰਗੜਾਈ ਜਿਹੀ ਲੈ ਕੇ ਬੋਲੇ, ਰਬ ਦੇ ਬੰਦੇ! ਜਿਧਰ ਖੁਦਾ ਦਾ ਘਰ ਨਹੀਂ ਹੈ, ਮੇਰੇ ਪੈਰ ਉਧਰੇ ਹੀ ਕਰ ਦੇਹ ਅਤੇ ਖਫਾ ਨ ਹੋ।

ਗੁਸੇ ਵਿਚ ਭਰੇ ਪੀਤੇ ਜੀਵਣ ਨੇ ਜਦ:—

ਟੰਗੋਂ ਪਕੜਿ ਘਸੀਟਿਆ
ਫਿਰਿਆ ਮੱਕਾ ਕਲਾ ਦਿਖਾਈ।
ਹੋਇ ਹੈਰਾਨ ਕਰੇਨਿ ਜੁਹਾਰੀ।

ਜੀਵਣ ਗੁਰੂ ਜੀ ਦੇ ਪੈਰਾਂ ਨੂੰ ਪਕੜ ਕੇ ਜਿਧਰ ਕਰਦਾ ਹੈ ਉਧਰੇ ਮੱਕਾ ਨਾਲ ਦੀ ਨਾਲ ਭਉਂਦਾ ਜਾਂਦਾ ਵੇਖ ਕੇ ਉਹ ਬੜਾ ਹੈਰਾਨ ਹੋਇਆ। ਅੰਤ ਵਿਚ ਗੁਰੂ ਪਾਤਸ਼ਾਹ ਨੂੰ ਕਲਾਵਾਨ ਸਮਝ ਕੇ ਉਸ ਨੇ ਸਿਰ ਨਿਵਾਇਆ ਅਤੇ ਪੈਰ ਵੀ ਚੁੰਮੇ।

ਮੱਕੇ ਦੇ ਫਿਰਨ ਦੀ ਘਟਨਾ ਵੇਖ-ਸੁਣ ਉਥੇ ਦੇਸ਼ਾਂ-ਵਿਦੇਸ਼ਾਂ ਤੋਂ ਆਏ ਬੇਅੰਤ ਹਾਜੀ (ਯਾਤਰੀ) ਜਿਨ੍ਹਾਂ ਵਿਚ ਬੜੇ ਮੰਨੇ ਪ੍ਰਮੰਨੇ ਫਕੀਰ ਤੇ ਵਿਦਵਾਨ ਵੀ ਸਨ, ਇਕੱਠੇ ਹੋ ਗਏ। ਉਹ ਸਾਰੇ ਲੋਕ ਰੱਬ ਨੂੰ ਕੇਵਲ ਇਕ ਦੇਸ਼ੀ (ਕਾਹਬੇ ਵਿਚ ਹੀ ਰਹਿਣ ਵਾਲਾ) ਹੀ ਸਮਝਦੇ ਸਨ। ਗੁਰੂ ਪਾਤਸ਼ਾਹ ਨੇ ਰੱਬ ਦਾ ਸਰੱਬ ਦੇਸ਼ੀ ਹੋਣਾ ਇਸ ਨਾਟਕੀ ਢੰਗ ਨਾਲ ਦਰਸਾ ਕੇ ਉਨ੍ਹਾਂ ਦਾ ਇਕ ਬੜਾ ਵੱਡਾ ਭੁਲੇਖਾ ਦੂਰ ਕੀਤਾ।

ਉਸ ਸਮੇਂ ਸਾਰੇ ਇਕੱਠੇ ਹੋਏ-ਹੋਏ ਹਾਜੀ ਸਣੇ ਨਾਲ ਆਏ ਆਪੋ ਆਪਣੇ ਆਗੂਆਂ ਤੇ ਫਕੀਰਾਂ ਦੇ, ਗੁਰੂ ਪਾਤਸ਼ਾਹ ਨੂੰ ਨਮਸਕਾਰ ਕਰਕੇ ਉਨ੍ਹਾਂ ਦੁਆਲੇ ਚਰਚਾ ਕਰਨ ਆ ਜੁੜੇ। ਅਨੇਕਾਂ ਕੀਤੇ ਪ੍ਰਸ਼ਨਾਂ ਵਿਚੋਂ ਇਕ ਪ੍ਰਸ਼ਨ ਉਨ੍ਹਾਂ ਇਹ ਕੀਤਾ ਕਿ ਤੁਸੀਂ ਆਪਣੇ ਕੋਲ ਰੱਖੀ ਕਿਤਾਬ ਫੋਲ ਕੇ ਦਸੋ ਕਿ ਹਿੰਦੂ ਵੱਡਾ ਹੈ ਕਿ ਮੁਸਲਮਾਨ?

ਯਾਦ ਰਵੇ ਕਿ ਗੁਰੂ ਪਾਤਸਾਹ ਕੋਲ ਗਲ ਦੇ ਬਸਤੇ ਵਿਚ ਪਾਈ ਹੋਈ ਵੱਡੀ ਕਾਪੀ ਸੀ ਜਿਸ ਨੂੰ ਉਹ ਕਿਤਾਬ ਸਮਝਦੇ ਸਨ। ਗੁਰੂ ਪਾਤਸ਼ਾਹ ਸਮੇਂ ਸਮੇਂ ਆਪਣੀ ਉਚਾਰਨ ਕੀਤੀ ਬਾਣੀ ਨਾਲ ਦੀ ਨਾਲ ਇਸ ਵੱਡੀ ਕਾਪੀ ਵਿਚ ਜਿਥੇ ਦਰਜ ਕਰੀ ਜਾਂਦੇ ਸਨ ਉਥੇ ਆਪਣੇ ਚਾਰ ਪ੍ਰਚਾਰ ਦੌਰਿਆਂ ਸਮੇਂ ਵਖ ਵਖ ਥਾਵਾਂ ਤੋਂ ਵਖ ਵਖ ਸੰਤਾਂ-ਭਗਤਾਂ-ਫਕੀਰਾਂ ਦੀ ਬਾਣੀ ਵੀ ਇਕੱਠੀ ਕਰੀ ਜਾਂਦੇ ਸਨ।

ਭਾਈ ਗੁਰਦਾਸ ਜੀ ਨੇ ਇਸ ਵਾਰਤਾ ਨੂੰ ਇਸ ਤਰ੍ਹਾਂ ਲਿਖਿਆ :—

ਪੁਛਨਿ ਗਲ ਈਮਾਨ ਦੀ
ਕਾਜ਼ੀ ਮੁਲਾਂ ਇਕਠੇ ਹੋਈ।
ਵਡਾ ਸਾਂਗ ਵਰਤਾਇਆ
ਲਖਿ ਨ ਸਕੈ ਕੁਦਰਤਿ ਕੋਈ।
ਪੁਛਨਿ ਫੋਲਿ ਕਿਤਾਬ ਨੋ
ਹਿੰਦੂ ਵਡਾ ਕਿ ਮੁਸਲਮਾਨੋਈ।
ਬਾਬਾ ਆਖੇ ਹਾਜੀਆਂ
ਸੁਭ ਅਮਲਾਂ ਬਾਝਹੁ ਦੋਨੋ ਰੋਈ।
ਹਿੰਦੂ ਮੁਸਲਮਾਨ ਦੁਇ
ਦਰਗਹ ਅੰਦਰਿ ਲਹਨਿ ਨ ਢੋਈ।
ਕਚਾ ਰੰਗੁ ਕਸੰਭ ਦਾ
ਪਾਣੀ ਧੋਤੈ ਥਿਰ ਨ ਰਹੋਈ।
ਕਰਨਿ ਬਖੀਲੀ ਆਪਿ ਵਿਚਿ
ਰਾਮ ਰਹੀਮ ਇਕ ਥਾਇ ਖਲੋਈ।
ਰਾਹਿ ਸ਼ੈਤਾਨੀ ਦੁਨੀਆ ਗੋਈ। ੧/੩੩

ਅਰਥ—ਜਦੋਂ ਕਾਜ਼ੀਆਂ ਮੁੱਲਾਂ ਨੇ ਗੁਰੂ ਪਾਤਸ਼ਾਹ ਤੋਂ ਆਪਣੀ ਕਿਤਾਬ ਫੋਲ ਕੇ ਦਸਣ ਲਈ ਪੁਛਿਆ ਕਿ ਦਸੋ ਹਿੰਦੂ ਵੱਡਾ ਹੈ ਕਿ

ਮੁਸਲਮਾਨ; ਤਾਂ ਗੁਰੂ ਪਾਤਸ਼ਾਹ ਨੇ ਉਤਰ ਦਿਤਾ ਕਿ ਨੇਕ ਅਮ (ਕਰਣੀ) ਤੋਂ ਬਗੈਰ ਦੋਵੇਂ ਪਏ ਰੋਂਦੇ ਹਨ।

ਹਿੰਦੂ ਅਤੇ ਮੁਸਲਮਾਨ ਨੂੰ (ਕੇਵਲ ਹਿੰਦੂ ਜਾਂ ਮੁਸਲਮਾਨ ਹੋਣ ਕ ਰਬ ਦੀ) ਦਰਗਹਿ ਵਿਚ ਢੋਈ ਨਹੀਂ ਮਿਲਣੀ ਜਾਂ ਨਹੀਂ ਮਿਲ

ਜਿਵੇਂ ਕਸੁੰਭੇ ਦਾ ਰੰਗ ਕੱਚਾ ਹੋਣ ਕਾਰਨ ਪਾਣੀ ਦੇ ਧੋਣ ਨਾਲ ਉਤਰ ਜਾਂਦਾ ਹੈ ਤਿਵੇਂ ਹੀ ਨੇਕ ਕਰਨੀ (ਅਮਲਾਂ) ਦੀ ਪਕਿਆਈ ਤੋਂ ਬਗੈਰ ਨਿਰਾ ਕਹਿਣ ਮਾਤਰ ਦਾ ਹਿੰਦੂ ਜਾਂ ਮੁਸਲਮਾਨ ਦਾ ਹੋਣਾ (ਰੰਗ) ਕੱਚਾ ਹੈ।

(ਜਦ) ਰਾਮ ਅਤੇ ਰਹੀਮ ਦੋਵੇਂ ਨਾਂ ਇਕੋ ਦੇ ਹੀ ਹਨ। ਫੇਰ ਆਪ ਵਿਚ ਵੈਰ ਵਿਰੋਧ ਕਿਉਂ ਕਰਦੇ ਹਨ? (ਅਸਲ ਵਿਚ) ਅਮਲਾਂ ਤੋਂ ਸਖਣੇ ਹੀ ਵੈਰ ਵਿਰੋਧ ਵਾਲੇ ਦੋਵੇਂ (ਹਿੰਦੂ ਅਤੇ ਮੁਸਲਮਾਨ) ਨਾ ਰਾਮ ਦੇ ਹਨ ਨਾ ਰਹੀਮ ਦੇ। ਉਹ ਤਾਂ ਸ਼ੈਤਾਨ ਦੇ ਹਨ।

(ਸ਼ੈਤਾਨ) ਬਦੀ ਦੇ (ਭੈੜੇ-ਗਲਤ) ਰਸਤਿਆਂ ਵਿਚ ਪੈ ਕੇ ਆਪਣੇ ਆਪ ਨੂੰ ਵੰਞਾ ਰਹੇ ਹਨ। (ਭਾਵ ਆਪਣਾ ਕੀਮਤੀ ਮਨੁਖਾ ਜਨਮ ਗਵਾ ਰਹੇ ਹਨ)

ਇਹ ਸੀ ਉਸ ਸਮੇਂ ਦਿਤੇ ਹੋਏ ਉਪਦੇਸ਼ਾਂ ਵਿਚੋਂ ਗੁਰੂ ਪਾਤਸ਼ਾਹ ਦਾ ਦਿਤਾ ਹੋਇਆ ਉਪਦੇਸ਼ ਜੋ ਉਸ ਸਮੇਂ ਆਪ ਜੀ ਨੇ ਹਿੰਦੂਆਂ ਅਤੇ ਮੁਸਲਮਾਨਾਂ ਪ੍ਰਤੀ ਦਿਤਾ ਸੀ।

ਪਰਥਾਇ ਸਾਖੀ ਮਹਾਂਪੁਰਖ ਬੋਲਦੇ
ਸਾਂਝੀ ਸਗਲ ਜਹਾਨੇ॥

ਦੇ ਮਹਾਨ ਗੁਰਵਾਕ ਅਨੁਸਾਰ ਇਹ ਉਪਦੇਸ਼ ਜਿਥੇ ਹਿੰਦੂਆਂ ਅਤੇ ਮੁਸਲਮਾਨਾਂ ਲਈ ਹੈ ਉਥੇ ਸਾਡੇ ਲਈ ਵੀ ਹੈ ਜੋ ਅਸੀਂ ਗੁਰੂ ਪਾਤਸ਼ਾਹ ਦੇ ਸਿੱਖ ਅਖਵਾਉਂਦੇ ਹਾਂ ਅਤੇ ਉਨ੍ਹਾਂ ਦਾ ਗੁਰਪੁਰਬ ਮਨਾਉਂਦੇ ਹਾਂ। ਇਸ ਅਨੁਸਾਰ ਸਾਨੂੰ ਸਿੱਖ ਅਖਵਾਉਣ ਵਾਲਿਆਂ ਨੂੰ ਵੀ ਉਸ ਦੀ ਦਰਗਾਹ ਵਿਚ ਢੋਈ ਨਹੀਂ ਮਿਲਣੀ ਜੇ ਸਾਡੇ ਅਮਲ ਠੀਕ ਨਹੀਂ ਹੋਣਗੇ, ਨੇਕ ਨਹੀਂ ਹੋਣਗੇ।

ਜਿਵੇਂ ਨੇਕ ਕਰਣੀ ਤੋਂ ਬਗੈਰ ਹਿੰਦੂ ਅਤੇ ਮੁਸਲਮਾਨ ਨੂੰ ਅੰਤ ਸਮੇਂ

ਰੋਣਾ ਪਵੇਗਾ ਉਸ ਤਰ੍ਹਾਂ ਸਾਨੂੰ ਸਿੱਖ ਅਖਵਾਉਣ ਵਾਲਿਆਂ ਨੂੰ ਸ਼ੁਭ ਅਮਲਾਂ ਤੋਂ ਬਗੈਰ ਅੰਤ ਰੋਣਾ ਪਵੇਗਾ।

## ਰੋਂਦਾ ਕੌਣ ਹੈ ?

ਰੋਂਦਾ ਉਹੋ ਹੀ ਹੈ ਜੋ ਬਹੁਤ ਦੁਖੀ ਹੁੰਦਾ ਹੈ। ਦੁਖਾਂ ਵਿਚੋਂ ਸਭ ਤੋਂ ਵੱਡਾ ਦੁਖ ਜੰਮਣ ਅਤੇ ਮਰਨ ਦਾ ਦੁਖ ਮੰਨਿਆ ਗਿਆ ਹੈ। ਮਰਨ ਸਮੇਂ ਦੁਖੀ ਹੋ ਕੇ ਰੋਣ ਬਾਰੇ ਕੇਵਲ ਭਾਈ ਸਾਹਿਬ ਜੀ ਨੇ ਹੀ ਨਹੀਂ ਕਿਹਾ ਸਗੋਂ ਗੁਰੂ ਨਾਨਕ ਪਾਤਸ਼ਾਹ ਜੀ ਨੇ 'ਆਸਾ ਦੀ ਵਾਰ' ਵਿਚ ਵੀ ਇਸ ਰੋਣ ਬਾਰੇ ਵਰਨਣ ਕੀਤਾ ਹੈ :—

ਆਪੀਨੈ ਭੋਗ ਭੋਗਿ ਕੈ
ਹੋਇ ਭਸਮੜਿ ਭਉਰ ਸਿਧਾਇਆ ॥
ਵਡਾ ਹੋਆ ਦੁਨੀਦਾਰ
ਗਲਿ ਸੰਗਲੁ ਘਤਿ ਚਲਾਇਆ ॥
ਅਗੈ ਕਰਣੀ ਕੀਰਤਿ ਵਾਚੀਐ
ਬਹਿ ਲੇਖਾ ਕਰਿ ਸਮਝਾਇਆ ॥
ਥਾਉ ਨ ਹੋਵੀ ਪਉਦੀਈ
ਹੁਣਿ ਸੁਣਿਐ ਕਿਆ ਰੁਆਇਆ ॥
ਮਨਿ ਅੰਧੇ ਜਨਮੁ ਗਵਾਇਆ ॥ (੪੬੪)

ਅਰਥ—(ਜੀਵ ਨੇ ਸੰਸਾਰ ਵਿਚ) ਆਪ ਹੀ (ਪਦਾਰਥਾਂ ਦੇ) ਭੋਗਾ ਨੂੰ ਭੋਗਣ ਮਗਰੋਂ (ਜਦੋਂ ਸਰੀਰ ਛਡਿਆ) ਤਾਂ ਸੁਆਹ ਦੀ ਢੇਰੀ ਹੋ ਗਿਆ। ਜੀਵ ਆਤਮਾ (ਭਉਰ ਦੀ ਤਰ੍ਹਾਂ ਵਿਚੋਂ) ਉਡ ਗਿਆ।

ਦੁਨੀਆਦਾਰ (ਮਨੁਖ ਜਦੋਂ) ਮਰ ਗਿਆ ਤਾਂ ਉਸ ਦੇ ਗਲ ਵਿਚ ਸੰਗਲ ਪਾ ਕੇ (ਉਸ ਨੂੰ) ਅਗੇ ਲਾ ਲਿਆ। ਅਗੇ (ਧਰਮਰਾਜ ਦੀ ਦਰਗਾਹ ਵਿਚ) ਕੀਤੇ ਕਰਮਾਂ (ਚੰਗੇ ਮੰਦੇ ਅਮਲਾਂ) ਦੀ ਪੜਤਾਲ ਹੁੰਦੀ ਹੈ। ਉਥੇ ਜੀਵ ਆਤਮਾ ਨੂੰ ਬਿਠਾ ਕੇ ਲੇਖਾ ਪਤਾ (ਹਿਸਾਬ) ਸਮਝਾਇਆ ਜਾਂਦਾ ਹੈ।

(ਹਿਸਾਬ ਮਗਰੋਂ ਜਦੋਂ ਮੰਦੇ ਕੰਮਾਂ ਦੀ ਬਾਕੀ ਨਿਕਲਦੀ ਹੈ) ਤਾਂ ਇਤਨੀ ਮਾਰ ਪੈਂਦੀ ਹੈ ਕਿ ਕਿਤੇ ਲੁਕਣ ਲਈ ਥਾਂ ਨਹੀਂ ਮਿਲਦੀ। (ਦੁਖੀ ਹੋਏ) ਜ਼ਾਰੋ-ਜ਼ਾਰ ਰੋਂਦੇ (ਕੁਰਲਾਂਦੇ) ਹਨ ਪਰ ਉਨ੍ਹਾਂ ਦਾ ਰੋਣਾ ਅਤੇ ਪੁਕਾਰ ਕੋਈ ਨਹੀਂ ਸੁਣਦਾ।

ਇਸ ਤਰ੍ਹਾਂ ਮਨ ਕਰ ਕੇ ਅੰਧ (ਮੂਰਖ) ਨੇ (ਆਪਣਾ ਮਨੁਖਾ) ਜਨਮ (ਵਿਅਰਥ ਹੀ) ਗੁਆ ਲਿਆ।

ਸੋ ਸਪਸ਼ਟ ਹੋਇਆ ਕਿ ਮੰਦੇ ਅਮਲ ਕਰਨ ਵਾਲਿਆਂ ਨੂੰ ਅੰਤ ਰੋਣਾ ਹੀ ਪੈਂਦਾ ਹੈ। ਬਾਣੀ ਵਿਚ ਇਸ ਤਰ੍ਹਾਂ ਦੇ ਕਈ ਹੋਰ ਸ਼ਬਦ ਮਿਲਦੇ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਚੰਗੇ-ਮਾੜੇ ਕੀਤੇ ਕੰਮਾਂ ਦਾ ਅੱਗੇ ਹਿਸਾਬ ਕਿਤਾਬ ਜ਼ਰੂਰ ਹੁੰਦਾ ਹੈ ਅਤੇ ਉਸੇ ਅਨੁਸਾਰ ਇਸ ਜੀਵ ਨੂੰ ਦੁਖ ਤਸੀਹੇ ਸਹਿਣੇ ਪੈਂਦੇ ਹਨ। ਇਸ ਗੱਲ ਨੂੰ ਦ੍ਰਿੜ ਕਰਨ ਲਈ ਕੁਝ ਪਰਮਾਣ ਇਸ ਤਰ੍ਹਾਂ ਹਨ :—

(1) ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ॥
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ
ਦਰਗਹਿ ਆਏ ਕੰਮਿ (੧੩੮੩)
ਕੰਨਿ ਦਾ ਅਰਥ ਹੈ ਮੋਢੇ ਤੇ (ਕੰਧੇ ਤੇ)

(2) ਕਹੁ ਰਵਿਦਾਸ ਭਇਓ ਜਬ ਲੇਖੋ॥
ਜੋਈ ਜੋਈ ਕੀਨੋ, ਸੋਈ ਸੋਈ ਦੇਖਿਓ॥ (੧੨੯੩)

ਰਵਿਦਾਸ ਜੀ ਕਹਿੰਦੇ ਹਨ ਕਿ ਜਦ (ਅੰਤ ਸਮੇਂ) ਜੀਵ ਦਾ (ਚੰਗੇ) ਮੰਦੇ ਕੰਮਾਂ ਦਾ ਲੇਖਾ (ਹਿਸਾਬ-ਕਿਤਾਬ) ਹੁੰਦਾ ਹੈ ਤਾਂ ਜੀਵ ਜੋ ਜੋ ਇਸ ਸੰਸਾਰ ਵਿਚ ਕੰਮ ਕਰਦਾ ਰਿਹਾ ਹੈ ਉਹੋ ਹੀ ਆਪਣੇ ਸਾਹਮਣੇ ਪਏ ਵੇਖਦਾ ਹੈ। ਲੁਕ ਲੁਕ ਕੇ ਕੀਤੇ ਕਰਮ ਵੀ ਜਦ ਉਥੇ ਪਰਗਟ ਹੋਏ ਵੇਖਦਾ ਹੈ ਤਾਂ ਹੈਰਾਨ ਹੁੰਦਾ ਹੈ ਕਿ ਇਹ ਕਿਵੇਂ ਪਤਾ ਲਗ ਗਏ।

(3) ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ
ਜਿਉ ਦਰੀਆਵੈ ਢਾਹਾ॥
ਅਗੈ ਦੋਜਕੁ ਤਪਿਆ ਸੁਣੀਐ
ਹੂਲ ਪਵੈ ਕਹਾਹਾ॥
ਇਕਨਾ ਨੋ ਸਭ ਸੋਝੀ ਆਈ
ਇਕਿ ਫਿਰਦੇ ਬੇਪਰਵਾਹਾ॥
ਅਮਲ ਜਿ ਕੀਤਿਆ ਦੁਨੀ ਵਿਚਿ
ਸੇ ਦਰਗਹ ਓਗਾਹਾ॥ (੧੩੮੩)

ਅਰਥ—ਫਰੀਦ ਜੀ ਕਹਿੰਦੇ ਹਨ ਕਿ ਮੌਤ ਦਾ ਕੰਢਾ ਇਵੇਂ ਦਿਸਦਾ ਹੈ ਜਿਵੇਂ ਦਰਿਆ ਦੇ ਬੰਨੇ ਨੂੰ ਢਾਹ ਲਗੀ ਹੋਵੇ। ਪਤਾ ਨਹੀਂ ਦਰਿਆ ਉਸ ਨੂੰ ਕਿਸ ਵੇਲੇ ਰੋੜ੍ਹ ਕੇ ਲੈ ਜਾਵੇ।

ਅਗੇ ਦੋਜ਼ਕ (ਨਰਕ) ਭਖਿਆ ਪਿਆ ਹੈ। ਸਜ਼ਾਵਾਂ ਭੋਗ ਰਹਿਆਂ ਦੀਆਂ ਆਵਾਜ਼ਾਂ ਹੂਲ ਤੇ ਹਾਹਾਕਾਰ ਹੁੰਦੀ ਸੁਣੀ ਜਾ ਰਹੀ ਹੈ।

ਕਈਆਂ ਨੂੰ ਤਾਂ ਇਸ ਅਗੇ ਦੀ ਸੋਝੀ ਹੋ ਜਾਂਦੀ ਹੈ (ਤੇ ਮੰਦੇ ਕਰਮ ਕਰਨ ਤੋਂ ਹਟ ਜਾਂਦੇ ਹਨ) ਪਰ ਕਈ ਬੇਪਰਵਾਹ ਹੋ ਕੇ ਗਲਤ ਕੰਮ ਕਰੀ ਜਾਂਦੇ ਹਨ ਅਤੇ ਦਿਸਣ ਨੂੰ ਮੌਜਾਂ ਮਾਣੀ ਜਾਂਦੇ ਹਨ।

ਜੋ (ਚੰਗੇ ਜਾਂ ਮੰਦੇ) ਅਮਲ ਜੀਵ ਇਸ ਦੁਨੀਆ ਵਿਚ ਕਰਦਾ ਹੈ ਉਹ ਅਗੇ ਦਰਗਾਹ ਵਿਚ ਓਗਾਹ ਹੁੰਦੇ ਹਨ।

ਇਨ੍ਹਾਂ ਪਰਮਾਣਾਂ ਤੋਂ ਸਪਸ਼ਟ ਹੋਇਆ ਕਿ ਅੱਗਾ (ਅਗਲਾ ਲੋਕ) ਹੈ ਅਤੇ ਇਸ ਦੁਨੀਆਂ ਵਿਚ ਚੰਗੇ ਮੰਦੇ ਕੀਤੇ ਕੰਮਾਂ ਦਾ ਹਿਸਾਬ ਕਿਤਾਬ ਵੀ ਹੁੰਦਾ ਹੈ ਅਤੇ ਉਸ ਅਨੁਸਾਰ ਉਸ ਨੂੰ ਦੁਖ-ਸੁਖ ਮਿਲਦੇ ਹਨ।

ਸਭਨਾ ਕਾ ਦਰਿ ਲੇਖਾ ਹੋਇ ॥
ਕਰਣੀ ਬਾਝਹੁ ਤਰੈ ਨ ਕੋਇ ॥ (੯੫੨)

ਅਨੁਸਾਰ ਜਦ ਸਾਡਾ ਸਾਰਿਆਂ ਦਾ ਦਰਗਾਹ ਵਿਚ ਲੇਖਾ ਹੋਣਾ ਹੈ ਅਤੇ ਸ਼ੁਭ ਕਰਨੀ (ਨੇਕ ਕੰਮਾਂ) ਤੋਂ ਬਗੈਰ ਕਿਸੇ ਦਾ ਪਾਰ ਉਤਾਰਾ ਨਹੀਂ ਹੋਣਾ ਅਤੇ :—

ਜੈਸਾ ਕਰੈ ਸੁ ਤੈਸਾ ਪਾਵੈ ॥
ਆਪਿ ਬੀਜਿ ਆਪੇ ਹੀ ਖਾਵੈ ॥ (੬੬੨)

ਅਨੁਸਾਰ —

ਕੀਤਾ ਆਪੋ ਆਪਣਾ, ਆਪੇ ਹੀ ਲੇਖਾ ਸੰਢੀਐ ॥ (੪੭੩)

ਸੋ ਸਪਸ਼ਟ ਹੋਇਆ ਕਿ ਕੀਤੇ ਹੋਏ ਕਰਮਾਂ ਦਾ ਜਦ ਲੇਖਾ ਆਪ ਹੀ ਭੁਗਤਣਾ ਪੈਣਾ ਹੈ ਤਾਂ ਫਿਰ ਅਸੀਂ ਗਲਤ ਕੰਮ ਕਿਉਂ ਕਰਦੇ ਹਾਂ ਜਾਂ ਸਾਡੇ ਕੋਲੋਂ ਗਲਤ ਕੰਮ ਕਿਉਂ ਹੁੰਦੇ ਹਨ ?

## ਗਲਤ ਕੰਮ ਹੋਣੇ

ਸਾਡੇ ਜੀਵਾਂ ਕੋਲੋਂ ਗਲਤ ਕੰਮ, ਆਮ ਕਰਕੇ ਦੋ ਕਾਰਨਾਂ ਕਰ ਕੇ ਹੁੰਦੇ ਹਨ। ਪਹਿਲਾ ਕਾਰਨ ਹੈ ਮੋਹ ਅਤੇ ਲਾਲਚ (ਤ੍ਰਿਸ਼ਨਾ)

ਅਸੀਂ ਕੋਈ ਵੀ ਕਿਰਤ ਕਰਦੇ ਹਾਂ, ਨੌਕਰੀ, ਵਪਾਰ ਜਾਂ ਦੂਕਾਨਦਾਰੀ ਆਦਿ ਜੋ ਵੀ ਅਸੀਂ ਕਿਰਤ ਕਰਦੇ ਹਾਂ ਉਸ ਦੇ ਕਰਦਿਆਂ ਜਦ ਸਾਡੇ ਅੰਦਰ ਹੋਰ-ਹੋਰ (ਲੋਭ) ਦੀ ਚਾਹਣਾ ਪ੍ਰਬਲ ਹੁੰਦੀ ਹੈ ਤਾਂ ਸਾਡੇ ਕੋਲੋਂ ਝੂਠ-ਚਾਲਾਕੀ ਹੇਰਾ ਫੇਰੀ [illegible]ਰ ਖੂਣ ਆਦਿ ਦੇ ਗਲਤ ਕੰਮ ਹੋ ਜਾਂਦੇ ਹਨ।

ਲਾਲਚ ਸਾਨੂੰ ਮਨੁਖਾਂ ਨੂੰ ਇਸ ਤਰ੍ਹਾਂ ਵਿਗਾੜ ਦੇਂਦਾ ਹੈ ਜਿਸ ਤਰ੍ਹਾਂ ਪਾਣੀ ਨੂੰ ਬੂਰ ਵਿਗਾੜ ਦੇਂਦਾ ਹੈ :—

ਲਬ ਵਿਣਾਹੇ ਮਾਣਸਾਂ, ਜਿਉਂ ਪਾਣੀ ਬੂਰ

ਗੁਰੂ ਸਾਹਿਬ ਲੋਭੀ ਜੀਵ ਨੂੰ ਹਲਕਾਏ ਕੁੱਤੇ ਦੀ ਤਸ਼ਬੀਹ ਦੇਂਦਿਆਂ ਕਹਿੰਦੇ ਹਨ ਜਿਵੇਂ ਹਲਕਾਇਆ ਕੁੱਤਾ ਸਭ ਪਾਸੇ ਭਜਦਾ ਫਿਰਦਾ ਹੈ (ਤਿਵੇਂ) ਲੋਭੀ ਜੀਵ ਨੂੰ ਕੁਝ ਨਹੀਂ ਸੁਝਦਾ, ਉਹ ਚੰਗੀ ਮੰਦੀ ਹਰ ਚੀਜ਼ ਖਾ ਲੈਂਦਾ ਹੈ :—

ਜਿਉ ਕੂਕਰੁ ਹਰਕਾਇਆ ਧਾਵੈ ਦਹਦਿਸ ਜਾਇ॥
ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥ (੫੦)

ਅਤੇ—ਲੋਭ ਲਹਿਰ ਸਭ ਸੁਆਨ ਹਲਕ ਹੈ
ਹਲਕਿਓ ਸਭਹਿ ਬਿਗਾਰੇ॥ (੯੮੩)

ਭਾਵ—ਲੋਭ ਦੀ ਲਹਿਰ ਨਿਰੋਲ ਹਲਕਾਇਆ ਕੁੱਤਾ ਹੀ ਹੈ। (ਜਿਵੇਂ) ਹਲਕਾਇਆ ਕੁੱਤਾ ਸਭ ਨੂੰ (ਵੱਢ ਵੱਢ ਕੇ) ਵਿਗਾੜਦਾ ਜਾਂਦਾ ਹੈ (ਤਿਵੇਂ) ਲੋਭੀ ਮਨੁੱਖ ਹੋਰਨਾਂ ਨੂੰ ਵੀ ਆਪਣੀ ਸੰਗਤ ਵਿਚ ਲੋਭੀ ਬਣਾਈ ਜਾਂਦਾ ਹੈ।

ਸਾਕਤ ਸੁਆਨ ਕਹੀਅਹਿ ਬਹੁ ਲੋਭੀ
ਬਹੁ ਦੁਰਮਤਿ ਮੈਲ ਭਰੀਜੈ॥
ਆਪਨ ਸੁਆਇ ਕਰਹਿ ਬਹੁ ਬਾਤਾਂ
ਤਿਨ ਕਾ ਵਿਸਾਹ ਕਿਆ ਕੀਜੈ॥ (੧੩੨੬)

ਭਾਵ—ਹੇ ਭਾਈ! ਰਬ ਨਾਲੋਂ ਟੁਟੇ ਹੋਏ ਮਨੁੱਖ ਬਹੁਤ ਲੋਭੀ ਹੁੰਦੇ ਹਨ, ਕੁੱਤੇ (ਦੇ ਸੁਭਾਵ ਵਾਲੇ) ਕਹੇ ਜਾਂਦੇ ਹਨ; (ਉਨ੍ਹਾਂ ਦੇ ਅੰਦਰ) ਖੋਟੀ ਮਤਿ ਦੀ ਮੈਲ (ਸਦਾ) ਭਰੀ ਰਹਿੰਦੀ ਹੈ। (ਸਾਕਤ ਮਨੁੱਖ) ਆਪਣੀ ਗਰਜ਼ ਖਾਤਰ ਬਹੁਤ ਗੱਲਾਂ ਕਰਦੇ ਹਨ ਪਰ ਉਨ੍ਹਾਂ ਦਾ ਇਤਬਾਰ ਨਹੀਂ ਕਰਨਾ ਚਾਹੀਦਾ।

ਇਸੇ ਲਈ ਗੁਰੂ ਪਾਤਸ਼ਾਹ ਸਾਨੂੰ ਸਮਝਾਉਂਦਿਆਂ ਕਹਿੰਦੇ ਹਨ ਕਿ ਜਿਥੇ ਤਕ ਹੋ ਸਕੇ ਲੋਭੀ ਪੁਰਸ਼ ਉਤੇ ਕਦੀ ਭਰੋਸਾ ਨਾਂਹ ਕਰੋ ਕਿਉਂਕਿ ਆਖਰ ਨੂੰ ਉਹ ਐਸੀ ਥਾਂ ਧੋਖਾ ਦੇਂਦਾ ਹੈ ਜਿਥੇ ਕਿਸੇ ਦੀ ਸਹਾਇਤਾ ਨਾ ਪਹੁੰਚ ਸਕੇ :—

ਲੋਭੀ ਕਾ ਵੇਸਾਹੁ ਨ ਕੀਜੈ ਜੇਕਾ ਪਾਰਿ ਵਸਾਇ॥
ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥ (੧੪੨੭)

ਇਸੇ ਤਰ੍ਹਾਂ ਤ੍ਰਿਸ਼ਨਾ ਬਾਰੇ ਗੁਰਬਾਣੀ ਕਹਿੰਦੀ ਹੈ :—

ਵਡੇ ਵਡੇ ਰਾਜਨ ਅਰ ਭੂਮਨ
ਤਾਕੀ ਤ੍ਰਿਸ਼ਨ ਨ ਬੂਝੀ।

ਅਤੇ—ਤ੍ਰਿਸ਼ਨਾ ਬਿਰਲੇ ਕੀ ਹੀ ਬੁਝੀ ਹੇ,
ਕੋਟਿ ਜੋਰੇ ਲਾਖ ਕਰੋਰੇ, ਮਨ ਨ ਹੋਰੇ,
ਪਰੈ ਪਰੈ ਹੀ ਕਉ ਲੁਝੀ ਹੇ॥

ਲੱਖਾਂ ਕ੍ਰੋੜਾਂ ਜੋੜ ਕੇ ਵੀ ਮਨ ਬਸ ਨਹੀਂ ਕਰਦਾ ਅਤੇ ਹੋਰ ਹੋਰ ਲਈ ਭਜਦਾ ਫਿਰਦਾ ਹੈ।

ਗੁਰੂ ਸਾਹਿਬ ਕਹਿੰਦੇ ਹਨ ਕਿ ਮਨ ਦੇ ਆਖੇ ਲਗਣ ਵਾਲਿਆਂ (ਮਨਮੁਖਾਂ) ਦੇ ਹਿਰਦੇ ਤ੍ਰਿਸ਼ਨਾ ਦੀ ਅੱਗ ਬਲਦੀ ਰਹਿੰਦੀ ਹੈ। (ਉਨ੍ਹਾਂ ਦੇ ਅੰਦਰੋਂ ਮਾਇਆ ਦੀ) ਭੁਖ (ਕਦੇ) ਦੂਰ ਨਹੀਂ ਹੁੰਦੀ।

(ਜਗਤ ਦਾ ਇਹ) ਮੋਹ ਨਾਸ਼ਵੰਤ ਪਸਾਰਾ ਹੈ (ਇਹ) ਪਰਵਾਰ (ਵੀ) ਨਾਸ਼ਵੰਤ ਪਸਾਰਾ ਹੈ (ਪਰ ਮਨ ਦੇ ਮੁਰੀਦ ਮਨੁਖ ਇਸ) ਨਾਸ਼ਵੰਤ ਪਸਾਰੇ ਵਿਚ (ਸਦਾ) ਫਸਿਆ ਰਹਿੰਦਾ ਹੈ। ਹਰ ਵੇਲੇ (ਮਾਇਆ ਦੇ ਮੋਹ ਦੀਆਂ) ਸੋਚਾਂ ਸੋਚਦਾ ਰਹਿੰਦਾ ਹੈ, ਸੋਚਾਂ ਵਿਚ ਬੱਝਾ ਹੋਇਆ ਹੀ ਜਗਤ ਤੋਂ ਤੁਰ ਜਾਂਦਾ ਹੈ :—

ਅੰਦਰਿ ਤਿਸਨਾ ਅਗਿ ਹੈ, ਮਨਮੁਖ ਭੁਖ ਨਾ ਜਾਇ॥
ਮੋਹੁ ਕੁਟੰਬੁ ਸਭੁ ਕੂੜੁ ਹੈ
ਕੂੜਿ ਰਹਿਆ ਲਪਟਾਇ॥
ਅਨਦਿਨ ਚਿੰਤਾ ਚਿਤਵੈ, ਚਿੰਤਾ ਬਧਾ ਜਾਇ॥ (੧੪੨੪)

ਇਸ ਤਰ੍ਹਾਂ :

ਲੋਭ ਵਿਕਾਰ ਜਿਨਾ ਮਨੁ ਲਾਗਾ
ਹਰਿ ਵਿਸਰਿਆ ਪੁਰਖੁ ਚੰਗੇਰਾ ॥ (੭੧੧)

—ਅਸੀਂ ਜਪੁਜੀ ਸਾਹਿਬ ਦਾ ਰੋਜ਼ ਪਾਠ ਕਰਨ ਵੇਲੇ ਪੜ੍ਹਦੇ ਹਾਂ—

ਪੁੰਨੀ ਪਾਪੀ ਆਖਣੁ ਨਾਹਿ ॥
ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥
ਆਪੇ ਬੀਜਿ ਆਪੇ ਹੀ ਖਾਹੁ ॥
ਨਾਨਕ ਹੁਕਮੀ ਆਵਹੁ ਜਾਹੁ ॥

ਭਾਵ—ਚੰਗੇ ਜਾਂ ਮੰਦੇ ਕੰਮ ਅਰਥਾਤ ਪੁੰਨੀ ਅਤੇ ਪਾਪੀ ਕੇਵਲ ਕਹਿਣ (ਆਖਣ) ਦੀ ਹੀ ਗੱਲ ਨਹੀਂ; ਹੇ ਜੀਵ (ਯਾਦ ਰਖ ਕਿ ਜਿਹੋ ਜਿਹੇ ਕਰਮ ਕਰੇਂਗਾ ਤਿਹੋ ਜਿਹੇ ਅਸਰ ਨੂੰ (ਸੰਸਕਾਰਾਂ ਦੇ ਰੂਪ ਵਿਚ) ਤੂੰ ਉਕਰ ਕੇ ਆਪਣੇ ਨਾਲ ਲੈ ਜਾਵੇਂਗਾ।

ਹਰੀ ਪ੍ਰਭੂ ਦੇ ਹੁਕਮ ਅਨੁਸਾਰ (ਪ੍ਰਭੂ ਦੇ ਬਣਾਏ ਕਰਮਾਂ ਦੇ ਕਾਨੂੰਨ ਅਨੁਸਾਰ) ਜੀਵ ਆਪੇ ਹੀ (ਆਪਣੇ ਕਰਮ ਰੂਪੀ ਬੀਜ) ਬੀਜ ਕੇ, ਆਪ ਹੀ (ਉਨ੍ਹਾਂ ਕੀਤੇ ਕਰਮਾਂ ਦਾ ਫਲ) ਖਾਏਗਾ ਅਤੇ ਸੰਸਾਰ ਵਿਚ ਆਏਗਾ ਤੇ ਚਲਾ ਜਾਏਗਾ। ਭਾਵ ਜਨਮ ਮਰਨ ਦੇ ਗੇੜ (ਚਕਰ) ਵਿਚ ਪਵੇਗਾ।

ਅਮਲਾਂ (ਚੰਗੇ ਮੰਦੇ ਕਰਮਾਂ ਬਾਰੇ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਇਕ-ਦੋ ਸ਼ਬਦਾਂ ਦੀਆਂ ਕੁਝ ਪੰਗਤੀਆਂ ਧਿਆਨ ਨਾਲ ਪੜ੍ਹਨ ਵਾਲੀਆਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਆਪਣੇ ਅਮਲਾਂ ਦਾ ਹਿਸਾਬ (ਲੇਖਾ) ਦੇਣਾ ਪੈਂਦਾ ਹੈ :—

ਅਮਲ ਸਿਰਾਨੋ ਲੇਖਾ ਦੇਨਾ ॥
ਆਏ ਕਠਿਨ ਦੂਤ ਜਮ ਲੇਨਾ ॥
ਕਿਆ ਤੈ ਖਟਿਆ ਕਹਾ ਗਵਾਇਆ ॥
ਚਲਹੁ ਸਿਤਾਬ ਦੀਬਾਨਿ ਬੁਲਾਇਆ ॥
ਚਲ ਦਰਹਾਲੁ ਦੀਵਾਨਿ ਬੁਲਾਇਆ ॥
ਹਰਿ ਫੁਰਮਾਨੁ ਦਰਗਹਿ ਨਾ ਆਇਆ ॥

ਸਿਤਾਬ—ਛੇਤੀ, ਦੀਬਾਨਿ ਕਚਹਿਰੀ (ਧਰਮ ਰਾਜ ਦੀ)
ਦਰਹਾਲੁ—ਇਸੇ ਹਾਲਤ ਵਿਚ (ਹੁਣੇ ਹੀ)

2. ਜਉ ਜਮ ਆਇ ਕਸ ਗਹਿ ਪਟਕ
ਤਾ ਦਿਨ ਕਿਛੁ ਨ ਬਸਾਹਿਗਾ ॥
ਸਿਮਰਨੁ ਭਜਨੁ ਦਇਆ ਨਹੀਂ ਕੀਨੀ
ਤਉ ਮੁਖਿ ਚੋਟਾ ਖਾਹਿਗਾ ॥
ਧਰਮ ਰਾਇ ਜਬ ਲੇਖਾ ਮਾਗੈ
ਕਿਆ ਮੁਖੁ ਲੈ ਕੇ ਜਾਹਿ ਗਾ ॥ (੧੧੦੬)

ਯਾਦ ਰਵੇ—ਇਹ ਗਲਾਂ ਐਵੇਂ ਹੀ ਡਰਾਉਣ ਲਈ ਨਹੀ ਲਿਖੀਆ ਹੋਈਆਂ ਸਗੋਂ ਗੁਰੂ ਪਾਤਸਾਹ ਨੇ ਜੋ ਪ੍ਰਮੇਸ਼ਰ ਦੇ ਦਰ ਤੇ ਵੇਖਿਆ ਉਹ ਹੀ ਲਿਖਿਆ ਹੈ। ਗੁਰੂ ਸਾਹਿਬ ਕਹਿਦੇ ਹਨ —

ਪ੍ਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ
ਸੁ ਨਾਨਕੁ ਆਖਿ ਸੁਣਾਵੈ ॥ (੩੭੩)

ਅਤੇ—ਹਰਿ ਕੈ ਦਰਿ ਵਰਤਿਆ
ਸੁ ਨਾਨਕ ਆਖਿ ਸੁਣਾਇਆ ॥ (੩੧੬)

ਸੋ ਮੰਦੇ ਅਮਲ ਕਰਨ ਵਾਲਿਆਂ ਨਾਲ ਜੋ ਅੱਗੇ ਬੀਤਦੀ ਹੈ ਉਸ ਬਾਰੇ ਦੋ ਉਦਾਹਰਣਾਂ ਦੇ ਕੇ ਗੱਲ ਖਤਮ ਕਰਦੇ ਹਾਂ —

ਇਕਨਾ ਗਲੀ ਜੰਜੀਰ ਬੰਦਿ ਰਬਾਣੀਐ

ਅਨੁਸਾਰ ਰੱਬ ਦੇ ਬੰਦੀ ਖਾਨੇ ਵਿਚ ਕੈਦੀਆਂ (ਅਪਰਾਧੀਆਂ) ਦੇ ਗਲਾਂ ਵਿਚ ਜੰਜੀਰਾਂ ਪਈਆਂ ਹੁੰਦੀਆਂ ਹਨ। ਉਥੇ

(1) ਚੋਰ ਜਾਰ ਜੁਆਰ ਪੀੜੇ ਘਾਣੀਐ ॥
ਨਿੰਦਕ ਲਾਇਤਬਾਰ ਮਿਲਿ ਹੜਵਾਣੀਐ ॥ (੧੨੮੭)

ਇਸ ਕੈਦਖਾਨੇ ਵਿਚ ਚੋਰ-ਯਾਰ, ਜੁਆਰੀਏ ਘਾਣੀ ਵਿਚ ਜਿਵੇਂ ਤਿਲ ਪੀੜੇ ਜਾਂਦੇ ਹਨ ਇਵੇਂ ਹੀ ਪੀੜ ਜਾਂਦੇ ਹਨ।
ਨਿੰਦਕਾਂ ਅਤੇ ਬੇਇਤਬਾਰਾਂ ਨੂੰ ਬੇੜੀਆਂ ਪਾਈਆਂ ਹੋਈਆਂ ਹਨ।

ਅਤੇ—ਪਾਪੀ ਕਰਮ ਕਮਾਵਦੇ ਕਰਦੇ ਹਾਇ ਹਾਇ ॥
ਨਾਨਕ ਜਿਉ ਮਥਨਿ ਮਾਧਾਣੀਆ
ਤਿਉ ਮਥੇ ਧਰਮ ਰਾਇ ॥ (੧੪੨੫)

ਭਾਵ—ਜੋ ਪਾਪੀ (ਮੰਦੇ ਅਮਲਾਂ ਵਾਲੇ) ਜੋ ਭੈੜੇ (ਗਲਤ) ਕੰਮ

ਕਰਦੇ ਹਨ ਉਹ ਉਥੇ (ਮਾਰ ਖਾਂਦੇ) ਹਾਇ! ਹਾਇ! ਕਰਦੇ ਹਨ। ਹੇ ਨਾਨਕ! ਜਿਵੇਂ ਮਧਾਣੀਆਂ ਦਹੀਂ ਨੂੰ ਰਿੜਕਦੀਆਂ ਹਨ ਤਿਵੇਂ ਹੀ ਧਰਮ ਰਾਜ ਉਨ੍ਹਾਂ ਨੂੰ ਮਥ ਰਿਹਾ ਹੈ ਅਤੇ ਆਪਣੀ ਡਿਊਟੀ ਕਰ ਰਿਹਾ ਹੈ।

ਇਸ ਤਰ੍ਹਾਂ ਸਪਸ਼ਟ ਹੋਇਆ ਕਿ ਆਪਣੇ ਚੰਗੇ ਮੰਦੇ ਕੀਤੇ ਕੰਮਾਂ ਦਾ ਜਿਥੇ ਅਗੇ ਲੇਖਾ ਜੋਖਾ ਜ਼ਰੂਰ ਹੋਣਾ ਹੈ ਉਥੇ ਮੰਦੇ ਅਮਲ ਕਰਨ ਵਾਲਿਆਂ ਨੂੰ ਤਕੜੀਆਂ ਸਜ਼ਾਵਾਂ ਮਿਲਦੀਆਂ ਹਨ ਤੇ ਕੀਤੇ ਕਰਮਾਂ ਅਨੁਸਾਰ ਮੁੜ ਜਨਮ ਮਰਨ ਦੇ ਚਕਰ ਵਿਚ ਪੈ ਕੇ ਕਈ ਕਈ ਜੂਨਾਂ ਭੋਗਣੀਆਂ ਪੈਂਦੀਆਂ ਹਨ। ਉਥੇ ਗੁਰੂ ਪਾਤਸ਼ਾਹ ਕਹਿੰਦੇ ਹਨ:

ਲਬੁ ਕੁਤਾ, ਕੂੜੁ ਚੂਹੜਾ
ਠਗਿ ਖਾਧਾ ਮੁਰਦਾਰੁ ॥
ਪਰ ਨਿੰਦਾ ਪਰਮਲੁ ਮੁਖਿ ਸੁਧੀ ॥
ਅਗਨਿ ਕ੍ਰੋਧੁ ਚੰਡਾਲੁ ॥

ਅਰਥ—(ਪਦਾਰਥਾਂ ਦਾ) ਲਾਲਚ ਕੁੱਤਾ ਹੈ (ਜੋ ਹਰ ਸਮੇਂ ਮੇਰੇ ਅੰਦਰ ਖਾਣ ਨੂੰ ਮੰਗਦਾ ਰਹਿੰਦਾ ਹੈ)। ਝੂਠ ਬੋਲਣ (ਦਾ ਸੁਭਾਉ) ਚੂਹੜਾ ਹੈ (ਜਿਸ ਨੇ ਮੈਨੂੰ ਬਹੁਤ ਨੀਵਾਂ ਕਰ ਦਿਤਾ ਹੈ)

(ਦੂਜਿਆਂ ਨੂੰ ਠਗ ਕੇ ਖਾਧਾ ਹੋਇਆ ਧਨ ਪਦਾਰਥ ਮੁਰਦਾਰੁ (ਰੂਪ ਅੰਦਰ ਬੈਠਾਂ ਬਦਬੂ ਵਧਾ ਰਿਹਾ ਹੈ)

ਪਰਾਈ ਨਿੰਦਾ (ਮੇਰੇ ਅੰਦਰ) ਪਰਾਈ ਮੈਲ ਹੈ। ਕ੍ਰੋਧ (ਰੂਪੀ) ਅਗਨੀ ਚੰਡਾਲ ਦਾ ਰੂਪ ਧਾਰਨ ਕਰੀ ਮੇਰੇ ਅੰਦਰ ਬੈਠੀ ਹੈ।

ਸੋ ਅੱਜ ਗੁਰੂ ਪਾਤਸ਼ਾਹ ਦਾ ਆਗਮਨ ਪੁਰਬ ਮਨਾਉਂਦੇ ਹੋਏ ਉਨ੍ਹਾਂ ਦੇ ਅਨੇਕਾਂ ਉਪਦੇਸ਼ਾਂ ਵਿਚ ਅੱਜ ਅਸੀਂ ਇਕ ਉਪਦੇਸ਼, 'ਸ਼ੁਭ ਅਮਲਾਂ' ਵਲ ਧਿਆਨ ਕਰਦਿਆਂ ਆਪੋ ਆਪਣੇ ਅੰਦਰ ਝਾਤ ਮਾਰੀਏ ਅਤੇ ਜਿਥੇ ਸਾਡੇ ਵਿਚ ਸ਼ੁਭ ਅਮਲਾਂ ਦੀ ਘਾਟ ਹੈ ਉਸ ਘਾਟ ਨੂੰ ਤਨੋਂ, ਮਨੋਂ ਦੂਰ ਕਰਨ ਦੇ ਯਤਨ ਦੇ ਨਾਲ ਨਾਲ ਅਰਦਾਸ ਵੀ ਕਰੀਏ ਕਿ ਗੁਰੂ ਪਾਤਸ਼ਾਹ ਬੱਲ ਬਖਸ਼ਣ, ਹਿੰਮਤ ਦੇਣ ਤਾਂ ਜੁ ਸਾਨੂੰ ਵੱਧ ਤੋਂ ਵੱਧ ਸਤਸੰਗਤਿ ਕਰਨ, ਗੁਰ ਪਾਤਸ਼ਾਹ ਦੇ ਉਪਦੇਸ਼ਾਂ ਨੂੰ ਵਧ ਤੋਂ ਵਧ ਪੜ੍ਹਨ-ਸੁਣਨ ਅਤੇ ਵਿਚਾਰਣ ਦੇ

ਅਵਸਰ ਪ੍ਰਾਪਤ ਹੋਣ ਜਿਸ ਨਾਲ ਸਾਡੇ ਅੰਦਰੋਂ ਲਾਲਚ, ਝੂਠ, ਠਗੀ ਮਾਰਨੀ ਅਤੇ ਹੋਰ ਗਲਤ ਗੱਲਾਂ ਘਟਦਿਆਂ ਘਟਦਿਆਂ ਘਟਨ ਅਤੇ 'ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨਿ' ਦੇ ਮਹਾਂਵਾਕ ਅਨੁਸਾਰ ਅਸੀਂ ਵੀ ਸਪੁਤਰ ਬਣ ਸਕੀਏ ਅਤੇ ਸਾਨੂੰ ਅੰਤ ਰੋਣਾ ਨ ਪਵੇ।



# ਜੀਵਨ ਬਿਉਰਾ

## ਗੁਰੂ ਨਾਨਕ ਦੇਵ ਜੀ

ਪਿਤਾ ਜੀ-ਕਲਿਆਣ ਦਾਸ ਜੀ
ਮਾਤਾ ਜੀ- ਤ੍ਰਿਪਤਾ ਜੀ
ਪ੍ਰਕਾਸ਼ ਸਥਾਨ-ਰਾਏ ਭੋਏ ਦੀ ਤਲਵੰਡੀ
ਨਨਕਾਣਾ ਸਾਹਿਬ (ਪਾਕਿਸਤਾਨ)
ਪ੍ਰਕਾਸ਼ ਮਿਤੀ-੨੦-੧੦-੧੪੬੯
ਪਤਨੀ-ਸੁੱਲਖਣੀ ਜੀ
ਸੰਤਾਨ-ਬਾਬਾ ਸ੍ਰੀ ਚੰਦ ਜੀ, ਬਾਬਾ ਲਸ਼ਮੀ ਦਾਸ ਜੀ
ਗੁਰਿਆਈ-ਪ੍ਰਕਾਸ਼ ਤੋਂ ੭੦ ਸਾਲ ਪਿੱਛੋਂ
ਜੋਤੀ ਜੋਤ-੭-੯-੧੫੩੯ ਕਰਤਾਰ ਪੁਰ (ਪਾਕਿਸਤਾਨ)
ਕੁਲ ਆਯੂ ੭੦ ਸਾਲ

# ਗੁਰੂ ਨਾਨਕ ਦੇਵ ਜੀ ਦੀਆਂ ਚਾਰ ਉਦਾਸੀਆਂ

## ਪਹਿਲੀ ਉਦਾਸੀ—ਪੂਰਬ ਦਿਸ਼ਾ

**ਸੰਮਤ ੧੫੬੪-੧੫੭੨**

ਸੁਲਤਾਨ ਪੁਰ ਤੋਂ ਲਾਹੌਰ, ਸੈਦ ਪੁਰ (ਐਮਨਾਬਾਦ), ਤਲਵੰਡੀ, ਕਰਨਾਲ, ਪਾਨੀਪਤ, ਹਰਿਦਵਾਰ, ਦਿਲੀ, ਮਥੁਰਾ, ਬਿਦਰਾਬਨ, ਨਾਨਕਮਤਾ, ਮਿਠਾਰੀਠਾ, ਬਨਾਰਸ, ਪਟਨਾ, ਗਯਾ, ਕਾਮਰੂਪ, ਗੋਹਾਟੀ, ਜਿਟਾ ਗਾਂਓ ਜਗਨਨਾਥ ਪੁਰੀ, ਕਟਕ, ਆਗਰਾ, ਰੁਹੇਲਖੰਡ, ਸੁਲਤਾਨ ਪੁ[illegible] [illegible], ਤਲਵੰਡੀ, ਪਾਕਪਟਨ , ਦੀਪਾਲ ਪੁਰ, ਕੀਰਤਪੁਰ, ਸਿਆਲਕਟ, ਮਿਠਨਕੋਟ, ਪੱਖਿਕੇਰੰਧਾਵਾ ਅਤੇ ਕਰਤਾਰਪੁਰ ਨਗਰੀ ਦੀ ਨੀਂਹ ਰਖੀ।

## ਦੂਜੀ ਉਦਾਸੀ ਦੱਖਣ ਦਿੱਸ਼ਾ

**ਸੰਮਤ ੧੫੭੪-੧੫੭੫**

ਕਰਤਾਰ ਪੁਰ ਤੋਂ ਸਰਸਾ, ਬੀਕਾਨੇਰ, ਵਿੰਧੀਆਚਲ, ਦੱਖਣ ਦੇਸ, ਰਾਮਸ਼ਵਰ, ਸੰਗਲਾਦੀਪ, ਬਹਾਵਲਪੁਰ, ਉੱਚ ਦੇ ਪੀਰਾਂ ਪਾਸ, ਸੁਲਤਾਨ ਪੁਰ

## ਤੀਜੀ ਉਦਾਸੀ—ਉੱਤਰ ਦਿਸ਼ਾ

**ਸੰਮਤ ੧੫੭੫-੧੫੭੮**

ਕਰਤਾਰ ਪੁਰ ਤੋਂ ਪਾਕਪਟਨ, ਤੁਲਂਭੇ, ਮੱਕਾ, ਮਦੀਨਾ, ਬਗਦਾਦ, ਈਰਾਨ, ਤੁਰਕਿਸਤਾਨ, ਕਾਬੁਲ, ਜਲਾਲਾਬਾਦ, ਦੱਰਾਖੈਬਰ ਤੋਂ ਪਿਸ਼ਾਵਰ, ਪੰਜਾਸਾਹਿਬ, ਸੈਦਪੁਰ ਤੋਂ ਕਰਤਾਰਪੁਰ

## ਚੌਥੀ ਉਦਾਸੀ—ਪੱਛਮ ਦਿਸ਼ਾ

**ਸੰਮਤ ੧੫੭੫-੧੫੭੯**

ਕਰਤਾਰ ਪੁਰ, ਤਲਵੰਡੀ, ,ਕਟਾਸਰਾਜ, ਰੋਹਤਾਸ, ਡੇਰਾ ਇਸਮਾਇਲ ਖਾਂ, ਡੇਰਾ ਗਾਜ਼ੀ ਖਾਂ, ਨੌਸ਼ਹਿਰਾ, ਮਿੱਠਨ, ਸੱਖਰ, ਭੱਖਰ, ਰੋੜੀ ਸਾਹਿਬਬੇਲਾ, ਲੜਕਾਨਾ, ਹੈਦਾਰਾਬਾਦ ਸਿੰਧ, ਸਿਆਲਕੋਟ, ਤਾਸ਼ਕੰਦ, ਬੁਖਾਰਾ ।